

# ਖਿਆਲਾਂ ਦਾ ਜੰਗ




## ਸਰੂਪ ਸਿੰਘ ਐਮ. ਏ.

ਪ੍ਰੈਜ਼ੀਡੈਂਟ

ਆਲ-ਇੰਡੀਆ ਸਿਖ ਸਟੂਡੈਂਟਸ ਫੈਡੋਰੇਸ਼ਨ

੧੩ ਮੈਕਲੋਗਨ ਰੋਡ,

ਲਾਹੌਰ



ਪਬਲਿਸ਼ਰ

ਜਸਵੰਤ ਸਿੰਘ

## ਸਿੱਖ ਰਲਿਜਸ ਬੁਕ ਸੁਸਾਇਟੀ,
## ਅੰਮ੍ਰਿਤਸਰ

"ਮਿਨਰਵਾ ਪ੍ਰੈਸ" ਚੀਲ ਮੰਡੀ, ਅੰਮ੍ਰਿਤਸਰ ਵਿਚ ਮੈਨੇਜਰ ਗੁਰਕੀਰਤ ਸਿੰਘ 'ਭਾਈ' ਦੇ ਯਤਨ ਨਾਲ ਛਪੀ ॥

ਕੀਮਤ ਇਕ ਆਨਾ

੧ ੴ ਸਤਿਗੁਰ ਪ੍ਰਸਾਦਿ ॥

ਇਹ ਤਾਂ ਅਸੀਂ ਰੋਜ਼ ਸੁਣਦੇ ਹਾਂ ਕਿ ਅਜ ਸਮਾਂ ਬਹੁਤ ਨਾਜ਼ਕ ਅਤੇ ਭਿਆਨਕ ਹੈ ਪਰ ਅਜ ਸਮਾਂ ਕਿਉਂ ਨਾਜ਼ਕ ਅਤੇ ਭਿਆਨਕ ਹੈ, ਮੈਂ ਇਸ ਸੁਆਲ ਸਬੰਧੀ ਇਸ ਮਜ਼ਮੂਨ ਵਿਚ ਆਪਣੇ ਖਿਆਲ ਦਰਸਾਉਣੇ ਚਾਹੁੰਦਾ ਹਾਂ।

ਸਮੇਂ ਦੀ ਮਹਾਨਤਾ ਇਸ ਤੋਂ ਘੱਟ ਨਹੀਂ ਕਿ ਸਿਖ ਕੌਮ ਨੇ ਇਹ ਫੈਸਲਾ ਕਰਨਾ ਹੈ ਕਿ ਉਸ ਨੇ ਬਾਇੱਜ਼ਤ ਇਸ ਦੁਨੀਆਂ ਵਿਚ ਜ਼ਿੰਦਾ ਰਹਿਣਾ ਹੈ ਯਾਂ ਖਤਮ ਹੋ ਜਾਣਾ ਹੈ। ਇਹ ਸਵਾਲ ਦੁਨੀਆਂ ਦੀ ਹਰ ਇਕ ਕੌਮ ਦੇ ਦਰਪੇਸ਼ ਰਿਹਾ ਹੈ ਯਾਂ ਹੈ। ਹੁਣੇ ਹੀ ਇਕ ਭਿਆਨਕ ਜੰਗ ਦਾ ਖਾਤਮਾ ਹੋਇਆ ਹੈ ਜੋ ਕਿ ਸਾਰੀ ਦੁਨੀਆਂ ਉਤੇ ਫੈਲ ਗਈ ਸੀ ਅਤੇ ਜਿਸ ਦੀ ਸੁਲਘਦੀ ਹੋਈ ਅੱਗ ਹਾਲੀ ਵੀ ਕਿਤੇ ਕਿਤੇ ਬਲ ਉਠਦੀ ਹੈ ਹਾਲਾਂਕਿ ਵਡਾ ਭਾਂਬੜ ਬੁਝ ਚੁਕਾ ਹੈ। ਇਸ ਜੰਗ ਵਿਚ ਜਿਸ ਨੇ ਕਿ ਬੇਅੰਦਾਜ਼ ਤਬਾਹੀ ਮਚਾਈ, ਦੁਨੀਆਂ ਦੀਆਂ ਕੌਮਾਂ ਇਕ ਦੂਸਰੇ ਨੂੰ ਤਬਾਹ ਅਤੇ ਨਾਸ਼ ਕਰਨ ਤੇ ਤੁਲੀਆਂ ਹੋਈਆਂ ਸਨ। ਇਸ ਬਾਹਮੀ ਮਨੋਰਥ ਨੂੰ ਸਿਰੇ ਚੜ੍ਹਾਉਣ ਲਈ ਸਾਇੰਸ ਦੇ ਤਾਜ਼ਾ ਤੋਂ ਤਾਜ਼ਾ ਈਜਾਦ ਕੀਤੇ ਹੋਏ ਹਥਿਆਰ ਇਸਤਿਮਾਲ ਕੀਤੇ ਗਏ। ਟੈਂਕ ਹਵਾਈ ਜਹਾਜ਼, ਬੰਬ, ਗੋਲਾ ਬਾਰੂਦ ਸਭ ਇਕ ਕੌਮ ਨੇ ਦੂਸਰੀ ਕੌਮ ਨੂੰ ਨਾਸ਼ ਕਰਨ ਵਾਸਤੇ ਵਰਤੇ ਅਤੇ ਤਬਾਹੀ ਮਚਾਈ। ਕੌਮਾਂ ਇਕ ਦੂਸਰੇ ਨੂੰ ਤਬਾਹ ਕਰਨ ਵਾਸਤੇ ਏਥੋਂ ਤਕ ਪਹੁੰਚ ਜਾਂਦੀਆਂ ਹਨ।

ਇਹ ਤਾਂ ਸੀ ਇਕ ਪ੍ਰਤੱਖ ਜੰਗ। ਸਾਰੇ ਦੇਖਦੇ ਸੀ, ਜਾਣਦੇ ਸੀ ਅਤੇ ਸਮਝਦੇ ਸੀ ਕਿ ਰੂਸ ਜਰਮਨੀ ਨੂੰ ਤਬਾਹ ਕਰਨ ਲਗਾ ਹੋਇਆ ਹੈ, ਵਗੈਰਾ ਵਗੈਰਾ। ਇਹ ਤਾਂ ਹੋਈ ਇਕ ਸਪਸ਼ਟ ਜੰਗ। ਇਸ ਤੋਂ ਜ਼ਿਆਦਾ ਖਤਰਨਾਕ ਅਤੇ ਮੋਹਲਕ ਜੰਗ ਇਕ ਹੋਰ ਹੁੰਦੀ

ਹੈ। ਉਹ ਹੈ ਖਿਆਲਾਂ ਦੀ ਜੰਗ। ਖਤਰਨਾਕ ਏਸ ਵਾਸਤੇ ਕਿਉਂਕਿ ਇਸ ਜੰਗ ਵਿਚ ਵੀ ਮਤਲਬ ਇਹੋ ਹੀ ਹੁੰਦਾ ਹੈ, ਯਾਨੀ ਦੂਸਰੀ ਕੌਮ ਨੂੰ ਮਤੀਹ ਅਤੇ ਗੁਲਾਮ ਬਨਾਉਣਾ। ਮੋਹਲਕ ਇਸ ਵਾਸਤੇ ਕਿਉਂਕਿ ਇਹ ਜੰਗ ਇਸ ਮਨੋਰਥ ਵਿਚ ਦੂਸਰੀ ਜੰਗ ਨਾਲੋਂ ਜ਼ਿਆਦਾ ਕਾਮਿਯਾਬ ਹੁੰਦੀ ਹੈ ਦੂਸਰੀ ਕੌਮ ਮਤੀਹ ਹੋ ਜਾਂਦੀ ਹੈ, ਉਸ ਦੀ ਹਸਤੀ ਮਿਟ ਜਾਂਦੀ ਹੈ ਅਤੇ ਲਗਦੀ ਹਿੰਗ ਨਾ ਫਟਕੜੀ। ਤਲਵਾਰ ਦੀਆਂ ਮਾਰੀਆਂ ਹੋਈਆਂ ਕੌਮਾਂ ਫੇਰ ਉਠ ਖੜੋਂਦੀਆਂ ਹਨ, ਪਰ ਖਿਆਲਾਂ ਅਤੇ ਕਲਮ ਦੀਆਂ ਮਾਰੀਆਂ ਹੋਈਆਂ ਕੌਮਾਂ ਕਦੀ ਨਹੀਂ ਉੱਠ ਸਕਦੀਆਂ।

ਅਜ ਮੈਂ ਸਿਖ ਕੌਮ ਵਾਸਤੇ ਸਮਾਂ ਇਸ ਵਾਸਤੇ ਨਾਜ਼ਕ ਅਤੇ ਭਿਆਨਕ ਸਮਝਦਾ ਹਾਂ ਕਿਉਂਕਿ ਸਿਖ ਕੌਮ ਅਜ ਅਜਿਹੇ ਖਿਆਲਾਂ ਦੇ ਮੋਹਲਕ ਜੰਗ ਵਿਚ ਬੜੀ ਬੁਰੀ ਤਰ੍ਹਾਂ ਮੁਬਤਿਲਾ ਹੈ। ਅਗਰ ਸਿਖ ਕੌਮ ਨੇ ਜ਼ਿੰਦਾ ਰਹਿਣਾ ਹੈ ਤਾਂ ਉਸ ਨੂੰ ਜਲਦੀ ਹੀ ਇਸ ਜੰਗ ਵਲ ਧਿਆਨ ਦੇਣਾ ਚਾਹੀਦਾ ਹੈ ਅਤੇ ਉਸ ਦਾ ਮੁਕਾਬਲਾ ਕਰਨਾ ਚਾਹੀਦਾ ਹੈ।

ਸਾਡੀ ਕੌਮ ਤੇ ਇਸ ਜੰਗ ਦਾ ਅਸਰ ਦੇਖਣ ਵਾਸਤੇ ਕੋਈ ਬਹੁਤੀ ਔਕੜ ਪੇਸ਼ ਨਹੀਂ ਆਉਂਦੀ। ਸਿਖ ਕੌਮ ਦੀ ਹਾਲਤ ਇਸ ਵਕਤ ਬਹੁਤ ਮਾੜੀ ਹੈ, ਫਖਰ ਵਾਲੀ ਤਾਂ ਬਿਲਕੁਲ ਨਹੀਂ। ਸਾਡਾ ਚਲਨ ਅਤੇ ਇਖਲਾਕ ਜੋਹੜੇ ਕਿ ਗੁਰੂ ਸਾਹਿਬਾਨ ਨੇ ਬਹੁਤ ਉਚੇ ਦਰਜੇ ਦੇ ਬਣਾਏ ਸਨ, ਉਹ ਗਿਰ ਰਹੇ ਹਨ। ਸਾਡੀ ਜਥੇਬੰਦੀ ਬਰਾਏ ਨਾਮ ਰਹਿ ਗਈ ਹੈ। ਸਿਖ ਨੂੰ ਸਿਖ ਦੇਖਕੇ ਉਹ ਪੁਰਾਣੀ ਮੁਹੱਬਤ ਨਹੀਂ ਆਉਂਦੀ ਜਦ ਕਿ ਕਿਸੇ ਵਕਤ ਇਕ ਸਿਖ ਦੂਸਰੇ ਸਿਖ ਨੂੰ ਜਦ ਮਿਲੇ ਹੱਥ ਜੋੜ ਕੇ ਸਤਿਕਾਰਦਾ ਹੁੰਦਾ ਸੀ, ਭਾਵੇਂ ਉਹ ਇਕ ਦੂਜੇ ਦੇ ਵਾਕਫ ਹੋਣ ਯਾਂ ਨਾ, ਜ਼ਾਤ ਪਾਤ, ਊਚ ਨੀਚ

ਦੇ ਗੜ੍ਹੇ ਵਿਚ, ਜਿਸ ਵਿਚੋਂ ਕਿ ਗੁਰੂ ਸਾਹਿਬਾਨ ਨੇ ਸਿਖ ਨੂੰ ਕੱਢਿਆ ਸੀ ਅਸੀਂ ਫਿਰ ਫਿਸਲ ਰਹੇ ਹਾਂ। ਖਾਲਸਾ ਪੰਥ ਦੀ ਜਗਾ ਮਨੂੰ-ਸਿਮ੍ਰਤੀ ਵਾਲੀਆਂ ਜ਼ਾਤ ਬ੍ਰਾਦਰੀਆਂ ਫਿਰ ਜ਼ੋਰਾਂ ਵਿਚ ਹਨ। ਸਿਖੀ ਸਿਰਫ ਕੇਸਾਂ ਦਾੜ੍ਹੀਆਂ ਦਾ ਨਾਮ ਰਹਿ ਗਿਆ ਹੈ, ਉਹ ਵੀ ਕਈ ਭਰਾ ਕਟਾ ਰਹੇ ਹਨ, ਪਰ ਉਨ੍ਹਾਂ ਦੇ ਕੇਸ ਦਾੜ੍ਹੀਆਂ ਕਟਾਉਣੇ ਇਕ ਗਹਿਰੀ ਅਤੇ ਡੂੰਘੀ ਬੀਮਾਰੀ ਦੀ ਸਿਰਫ ਇਕ ਨਸ਼ਾਨੀ ਹੈ। ਕੇਸ ਦਾੜ੍ਹੀਆਂ ਰਖਦੇ ਹੋਏ, ਸਿਖ ਕਹਾਉਂਦੇ ਹੋਏ ਵੀ ਅਸੀਂ ਸਿਖੀ ਤੋਂ ਬਹੁਤ ਦੂਰ ਜਾ ਰਹੇ ਹਾਂ। ਇਸ ਤਰ੍ਹਾਂ ਜਾਪਦਾ ਹੈ, ਜਿਸ ਤਰ੍ਹਾਂ ਕਿ ਗੁਰੂ ਸਾਹਿਬਾਨ ਦਾ ਮਿਸ਼ਨ ਫੇਲ੍ਹ ਹੋ ਰਿਹਾ ਹੈ।

ਸਾਡੀ ਅਜ ਇਹ ਦਸ਼ਾ ਕਿਉਂ ਹੈ? ਇਹ ਹੈ ਇਸ ਖਿਆਲਾਂ ਦੇ ਜੰਗ ਦਾ ਨਤੀਜਾ ਜਿਹੜਾ ਕਿ ਕਾਂਗਰਸ ਅਤੇ ਉਸ ਦੇ ਹਮਦਰਦ ਸਿਖਾਂ ਉਤੇ ਕਰ ਰਹੇ ਹਨ। ਇਸ ਜੰਗ ਵਿਚ ਜਿਨ੍ਹਾਂ ਖਿਆਲਾਂ ਨੂੰ ਕਾਂਗ੍ਰਸ ਵਾਲੇ ਦਿੰਦੇ ਹਨ ਉਹ ਜਾਪਦੇ ਤਾਂ ਬੜੇ ਸਾਧਾਰਨ ਹਨ ਪਰ ਦਰ ਅਸਲ ਅਸਾਡੇ ਮੁਢਲੇ ਅਸੂਲਾਂ ਨੂੰ ਬੁਨਿਆਦਾਂ ਤੋਂ ਉਖੇੜ ਦੇਣ ਵਾਲੇ ਹਨ। ਮਸਾਲ ਦੇ ਤੌਰ ਤੇ ਕਾਂਗ੍ਰਸ ਵਾਲੇ ਏਸ ਖਿਆਲ ਦਾ ਬੜੇ ਜ਼ੋਰ ਨਾਲ ਪ੍ਰਚਾਰ ਕਰਦੇ ਹਨ ਕਿ ਮਜ਼੍ਹਬ ਤਾਂ ਇਕ ਨਿਜੀ ਅਤੇ ਜ਼ਾਤੀ ਚੀਜ਼ ਹੈ Religion is the private matter of an individual) ਏਸ ਇਕ ਖਿਆਲ ਨੇ ਜਿਨਾਂ ਸਾਨੂੰ ਨੁਕਸਾਨ ਪੁਚਾਇਆ ਹੈ ਉਸਦਾ ਅੰਦਾਜ਼ਾ ਲਗਾਉਣਾ ਮੁਸ਼ਕਲ ਹੈ। ਅਗਰ ਅਸੀਂ ਇਸ ਖਿਆਲ ਨੂੰ ਮੰਨ ਲਈਏ ਤਾਂ ਸਿਖ ਮਜ਼੍ਹਬ ਦਾ ਫਲਸਫਾ ਅਤੇ ਉਸ ਉਤੇ ਉਸਾਰਿਆ ਹੋਇਆ ਖਾਲਸਾ ਪੰਥ ਖਤਮ ਹੋ ਜਾਂਦਾ ਹੈ। ਸਿਖ ਨੇ ਕੇਵਲ ਸਿਖੀ ਦੇ ਅਸੂਲ ਹੀ ਨਹੀਂ ਪੜ੍ਹਨੇ ਹਨ ਬਲਕਿ ਸਿਖੀ ਦਾ ਜੀਵਨ ਜੀਉਣਾ

ਹੈ ਅਤੇ ਸਾਡਾ ਹਰ ਇਕ ਦਾ ਜੀਵਨ ਲਾਜ਼ਮੀ ਤੌਰ ਤੇ ਸੋਸਾਇਟੀ ਅਤੇ ਸਮਾਜ ਨਾਲ ਸੰਬੰਧ ਰਖਦਾ ਹੈ। ਸਿਖ ਨੂੰ ਇਹ ਹਰਗਿਜ਼ ਨਹੀਂ ਪਰੇਰਿਆ ਗਿਆ ਕਿ ਤੂੰ ਜੰਗਲ ਬੀਆਬਾਨਾਂ ਵਿਚ ਜਾ ਕੇ ਜੀਵਨ ਜ਼ਾਇਆ ਕਰ ਦੇ। ਸਿਖੀ ਤਾਂ ਹੈ ਹੀ ਇਕ ਅਮਲੀ ਜ਼ਿੰਦਗੀ ਦਾ ਨਾਮ। ਹਿੰਦੂ ਦੇ ਘਰ ਪੈਦਾ ਹੋਇਆ ਬੱਚਾ ਹਿੰਦੂ ਹੈ ਲੇਕਨ ਇਹ ਲਾਜ਼ਮੀ ਨਹੀਂ ਕਿ ਸਿਖ ਦੇ ਘਰ ਪੈਦਾ ਹੋਇਆ ਬੱਚਾ ਸਿਖ ਹੋਵੇ। ਸਿਖ ਉਹ ਹੈ ਜੋ ਸਿਖ ਦਾ ਜੀਵਨ ਬਸਰ ਕਰੇ। ਸਿਖ ਉਹ ਹੈ ਜੋ ਗੁਰੂ ਸਾਹਿਬਾਨ ਦੇ ਦਸੇ ਹੋਏ ਆਦਰਸ਼ਾਂ ਤੇ ਚਲੇ, ਸੰਗਤ ਵਿਚ ਆਵੇ ਅਤੇ ਉਸ ਦੀ ਸੇਵਾ ਕਰੇ। ਸੇਵਾ ਕਰਨੀ ਇਕ ਫ਼ਖ਼ਰ ਸਮਝੇ, ਸਿਮਰ ਸਿਮਰ ਹਰ ਕਾਰਜ ਕਰੇ, ਜਿਸ ਦੇ ਚਲਨ ਔਰ ਇਖਲਾਕ ਬਲੰਦ-ਪਾਇਆ ਦੇ ਹੋਣ, ਜੋ ਵੰਡ ਕੇ ਛਕੇ, ਜੋ ਦੇਗ਼ ਅਤੇ ਤੇਗ਼ ਚਲਾਵੇ, ਸਿਖ ਉਹ ਹੈ ਜੋ ਸੰਤ ਸਿਪਾਹੀ ਹੋਵੇ।

ਏਸ ਤੋਂ ਸਾਫ਼ ਜ਼ਾਹਰ ਹੈ ਕਿ ਸਿਖ ਵਾਸਤੇ ਮਜ਼੍ਹਬ ਇਕ ਜ਼ਾਤੀ ਅਤੇ ਨਿਜੀ ਚੀਜ਼ ਨਹੀਂ ਹੋ ਸਕਦਾ ਬਲਕਿ ਉਸ ਦੇ ਜੀਵਨ ਦੇ ਹਰ ਇਕ ਪਹਿਲੂ ਤੇ ਛਾਇਆ ਹੋਇਆ ਹੈ। ਸਿਖ ਦੀ ਸਾਰੀ ਜ਼ਿੰਦਗੀ ਸਿਖੀ ਵਿਚ ਗੁੰਦੀ ਹੋਈ ਹੈ ਨਹੀਂ ਤਾਂ ਉਪਰ ਬਿਆਨ ਕੀਤੀਆਂ ਹੋਈਆਂ ਕਸਵੱਟੀਆਂ ਦੇ ਕੋਈ ਅਰਥ ਨਹੀਂ। ਇਸੇ ਤਰ੍ਹਾਂ ਹੀ ਸਿਖ ਦੀ ਰਹਿਤ ਉਸ ਨੂੰ ਇਕ ਖਾਸ ਜਥੇਬੰਦੀ ਵਿਚ ਪਰੋ ਦਿੰਦੀ ਹੈ। ਸਿਖ ਇਤਹਾਸ ਦੇ ਜਾਨਣ ਵਾਲੇ ਇਹ ਜਾਣਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦੇ ਬਾਦ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਪ੍ਰਣ ਕੀਤਾ ਸੀ ਕਿ ਮੈਂ ਆਪਣੇ ਸਿਖ ਨੂੰ ਇਕ ਐਸੀ ਸ਼ਕਲ ਦਿਆਂਗਾ ਕਿ ਉਹ ਹਜ਼ਾਰਾਂ ਲੱਖਾਂ ਵਿਚੋਂ ਪਛਾਣਿਆਂ ਜਾਵੇ। ਇਸੇ ਪ੍ਰਣ ਨੂੰ ਪੂਰਾ ਕਰਦਿਆਂ ਹੋਇਆਂ

ਗੁਰੂ ਸਾਹਿਬ ਨੇ ਖਾਲਸਾ ਸਜਾਇਆ। ਅਗਰ ਸਿਖੀ ਇਕ ਨਿਜੀ ਅਤੇ ਜ਼ਾਤੀ ਚੀਜ਼ ਹੈ ਤਾਂ ਸਿਖਾਂ ਨੂੰ ਜਥੇਬੰਦ ਕਰਨ ਦੇ ਕੀ ਮਾਅਨੇ ਹੋਏ। ਪੰਥ ਕੀ ਹੈ ਅਗਰ ਸਿਖੀ ਇਕ ਜ਼ਾਤੀ ਚੀਜ਼ ਹੈ? ਕੀ ਪੰਥ ਇਕ ਗੁਰੂ ਸਾਹਿਬ ਦੀ ਬਣਾਈ ਹੋਈ ਸਿਖਾਂ ਦੀ ਜਥੇਬੰਦੀ ਨਹੀਂ? ਕੀ ਪੰਥ ਸਿਖ ਮਜ਼ੁਬ ਦੀਆਂ ਨੀਹਾਂ ਉਤੇ ਨਹੀਂ ਉਸਾਰਿਆ ਗਿਆ? ਅਗਰ ਸਿਖੀ ਇਕ ਜ਼ਾਤੀ ਚੀਜ਼ ਹੈ ਤਾਂ ਉਸ ਦੀ ਬਿਨਾਂ ਜਥੇਬੰਦ ਹੋਣ ਦੇ ਕੀ ਮਾਅਨੇ। ਅਗਰ ਸਿਖ ਮਜ਼ੁਬ ਇਕ ਜ਼ਾਤੀ ਚੀਜ਼ ਹੈ ਤਾਂ ਕਿਸੇ ਨੂੰ ਕੀ ਅਧਿਕਾਰ ਹੈ ਕਿ ਦੂਸਰੇ ਨੂੰ ਰਹਿਤ ਤੇ ਮਜਬੂਰ ਕਰੇ। ਅਗਰ ਮਜ਼ੁਬ ਇਕ ਸਿਖ ਵਾਸਤੇ ਜ਼ਾਤੀ ਚੀਜ਼ ਹੈ ਤਾਂ ਫੇਰ ਉਸ ਸਿਖ ਦੀ ਮਰਜ਼ੀ ਹੈ ਕਿ ਉਹ ਰਹਿਤ ਮਰਯਾਦਾ ਰਖੇ ਯਾ ਨ ਰਖੇ, ਇਹ ਉਸ ਦੀ ਮਰਜ਼ੀ ਹੈ ਕਿ ਉਹ ਕੇਸ ਰਖੇ ਯਾਂ ਨਾ ਰਖੇ, ਦਾੜ੍ਹੀ ਰਖੇ ਯਾਂ ਨਾ ਰਖੇ। ਅਗਰ ਅਸੀਂ ਕਾਂਗ੍ਰਸ ਵਾਲਿਆਂ ਦੀ ਇਹ ਗਲ਼ ਮੰਨ ਲਈਏ ਤਾਂ ਬਹੁਤ ਬੁਰੇ ਨਤੀਜੇ ਨਿਕਲਦੇ ਹਨ। ਅਗਰ ਇਹ ਖਿਆਲ ਠੀਕ ਹੈ ਤਾਂ ਸਾਡੀ ਅਲਹਿਦਾ ਹਸਤੀ ਰਖਣ ਦਾ ਮਤਲਬ ਹੀ ਕੋਈ ਨਹੀਂ ਰਹਿ ਜਾਂਦਾ। ਸਾਡਾ ਬਹੁਤ ਸਾਰਾ ਇਤਿਹਾਸ ਗ਼ਲਤ ਹੋ ਜਾਂਦਾ ਹੈ। ਕਿਉਂਕਿ ਇਹ ਇਕ ਸਪਸ਼ਟ ਗਲ ਹੈ ਕਿ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਸਾਡੀ ਅਲਹਿਦਾ ਹਸਤੀ ਬਣਾਈ, ਖਾਲਸਾ ਪੰਥ ਸਜਾਇਆ। ਕੇਸ, ਦਾੜ੍ਹੀਆਂ, ਦਸਤਾਰ ਦੇ ਕੇ ਸਾਨੂੰ ਇਕ ਅਲਹਿਦਾ ਰੂਪ ਬਖਸ਼ਿਆ ਅਤੇ ਉਨ੍ਹਾਂ ਦੇ ਹੁਕਮ ਅਨੁਸਾਰ ਚਲਣ ਵਾਲਿਆਂ ਦੀ ਇਕ ਜਮਾਤ ਬਣਾ ਦਿਤੀ, ਸਭ ਨੂੰ ਸਿੰਘ ਦਾ ਨਾਮ ਬਖ਼ਸ਼ਿਆ। ਇਸ ਜਥੇਬੰਦੀ ਦੀ ਕਿਉਂ ਜ਼ਰੂਰਤ ਹੈ। ਇਸ ਦੀ ਲੋੜ ਇਹੀ ਹੈ ਜੋ ਕਿ ਅਸੀਂ ਆਪਣੀ ਰੋਜ਼ਾਨਾ ਜ਼ਿੰਦਗੀ ਵਿਚ ਅਨਭਵ ਕਰਦੇ ਹਾਂ। ਉਹ ਇਹ ਕਿ ਕੋਈ ਵੀ ਕੰਮ ਹੋਵੇ ਉਹ ਕੁਝ ਜਣੇ ਰਲਕੇ ਹੀ ਕਰ ਸਕਦੇ ਹਨ।

ਸਿਖੀ ਨੇ ਤਾਂ ਇਕ ਬੜਾ ਭਾਰੀ ਕੰਮ ਜਗਤ ਤਾਰਨ ਦਾ ਆਪਣੇ ਜ਼ੁਮੇਂ ਲਿਆ ਸੀ। ਇਸ ਲਈ ਇਹ ਕੰਮ ਕਰਨ ਵਾਲਿਆਂ ਦਾ ਯਾਨੀ ਸਿਖਾਂ ਦਾ ਇਕ ਜਮਾਤ ਵਿਚ ਪਰੋਏ ਜਾਣਾ ਲਾਜ਼ਮੀ ਸੀ। ਇਹ ਖਾਲਸਾ ਪੰਥ ਦੇ ਹੀ ਸਦਕੇ ਗੁਰੂ ਨਾਨਕ ਦੀ ਜਗਾਈ ਹੋਈ ਸਿਖੀ ਦੀ ਜੋਤ ਜਗੀ ਆਉਂਦੀ ਹੈ। ਅਗਰ ਸਾਨੂੰ ਜਥੇਬੰਦ ਨਾ ਕੀਤਾ ਜਾਂਦਾ ਸਾਨੂੰ ਅਲਹਿਦਾ ਰੂਪ ਨਾ ਬਖਸ਼ਿਆ ਜਾਂਦਾ ਤਾਂ ਹੁਣ ਤਕ ਅਸੀਂ ਇਸ ਜੋਤ ਨੂੰ ਬੁਝਾ ਬੈਠਦੇ। ਭਗਤ ਕਬੀਰ ਦੇ ਮੁਰੀਦ ਕਿਥੇ ਹਨ? ਲਭਿਆਂ ਨਹੀਂ ਲਭਣਗੇ। ਜਦੋਂ ਪਹਾੜੀ ਰਾਜਿਆਂ ਨੇ ਸਾਜ਼ਸ਼ਾਂ ਕੀਤੀਆਂ, ਮੁਗ਼ਲਾਂ ਨੇ ਹਮਲੇ ਕੀਤੇ, ਸਾਡੇ ਸਿਰਾਂ ਦੀਆਂ ਕੀਮਤਾਂ ਪੈ ਗਈਆਂ, ਹੋਰ ਔਕੜਾਂ ਆਈਆਂ ਤਾਂ ਸਾਡੀ ਇਹ ਜਥੇਬੰਦੀ ਹੀ ਸੀ ਜਿਸ ਨੇ ਸਾਨੂੰ ਬਚਾਇਆ, ਨਹੀਂ ਤਾਂ ਹੁਣ ਤਕ ਸਾਡਾ ਕੋਈ ਖੁਰਾ ਖੋਜ ਨ ਰਹਿੰਦਾ। ਹੁਣ ਅਜ ਕਲ ਜੋ ਅਸੀਂ ਸਿਖੀ ਤੋਂ ਦੂਰ ਜਾ ਰਹੇ ਹਾਂ ਉਹ ਇਸੇ ਕਰਕੇ ਹੈ ਕਿ ਕਾਂਗ੍ਰਸ ਦੇ ਜ਼ੋਰ ਹੇਠਾਂ ਸਾਡਾ ਖਾਲਸਾ ਪੰਥ ਬਿਖਰ ਰਿਹਾ ਹੈ। ਖਾਲਸਾ ਪੰਥ ਦਾ ਕਾਇਮ ਰਹਿਣਾ ਸਿਖੀ ਵਾਸਤੇ ਇਤਨਾ ਹੀ ਜ਼ਰੂਰੀ ਹੈ ਜਿਤਨਾ ਕਿ ਲਾਲਟੈਨ ਅਤੇ ਉਸ ਦੀ ਚਿਮਨੀ ਦਾ ਅੰਦਰ ਦੀ ਜਗਦੀ ਹੋਈ ਲਾਟ ਵਾਸਤੇ ਹੈ। ਅਗਰ ਅਸੀਂ ਅਜ ਆਪਣੀ ਜਥੇਬੰਦੀ ਤੋਂ ਹੱਥ ਧੋ ਬੈਠੇ ਤਾਂ ਕਿਸੇ ਦਿਨ ਜ਼ਮਾਨੇ ਦੀਆਂ ਹਵਾਵਾਂ ਗੁਰੂ ਨਾਨਕ ਦੀ ਜਗਾਈ ਹੋਈ ਜੋਤ ਨੂੰ ਵੀ ਬੁਝਾ ਦੇਣਗੀਆਂ। ਸਾਡੇ ਵਾਸਤੇ ਖਾਲਸਾ ਪੰਥ ਦਾ ਕਾਇਮ ਰਖਣਾ ਲਾਜ਼ਮੀ ਹੈ। ਇਹ ਇਕ ਨਿਰੀ ਫਿਰਕੂ ਗਲ ਨਹੀਂ ਜਿਹੜੀ ਕਿ ਕਾਂਗ੍ਰਸ ਦੇ ਪ੍ਰਾਪੇਗੰਡੇ ਨੇ ਇਸ ਨੂੰ ਬਣਾ ਦਿੱਤਾ, ਬਲਕਿ ਸਿੰਘਾਂ ਵਾਸਤੇ ਜ਼ਿੰਦਗੀ ਔਰ ਮੌਤ ਦਾ ਸੁਆਲ ਹੈ। ਯਾਦ ਰਖੋ ਵਿਰੋਧੀ ਬੜੇ ਬੇ-ਦਰਦ ਔਰ ਜ਼ਾਲਮ ਹੁੰਦੇ ਹਨ।

ਸਾਡਾ ਮਜ਼ਬ ਇਕ ਜ਼ਾਤੀ ਚੀਜ਼ ਨਹੀਂ ਬਲਕਿ ਸਮਾਜਕ ਹੈ। ਇਹ ਤਾਂ ਸਪਸ਼ਟ ਹੋ ਗਿਆ ਹੋਵੇਗਾ। ਕਈ ਹੁਣ ਕਹਿਣਗੇ ਕਿ ਇਹ ਤਾਂ ਠੀਕ ਹੈ ਪਰ ਮਜ਼ਬ ਦਾ ਪੌਲੇਟਿਕਸ ਨਾਲ ਕੀ ਤਅੱਲਕ ਹੈ। ਮੈਂ ਉਨ੍ਹਾਂ ਦੀ ਤਵੱਜਾ ਆਪਣੀ ਰਹਿਤ ਵਲ ਦਵਾਵਾਂਗਾ। ਸਿੰਘ ਵਾਸਤੇ ਤਲਵਾਰ ਦਾ ਪਹਿਨਣਾ ਰਹਿਤ ਵਿਚ ਸ਼ਾਮਲ ਹੈ। ਤਲਵਾਰ ਸਿਰਫ ਘਰ ਰਖਣੀ ਹੀ ਗੁਰੂ ਸਾਹਿਬ ਨੇ ਕਾਫੀ ਨਹੀਂ ਸਮਝੀ ਸਗੋਂ ਹਰ ਵਕਤ ਸਿੰਘ ਦੇ ਨਾਲ ਚਾਹੀਦੀ ਹੈ। ਹੁਣ ਸੋਚੋ ਕਿ ਤਲਵਾਰ ਪਹਿਨਣ ਦੇ ਕੀ ਮਾਅਨੇ ਹਨ। ਏਹੀ ਕਿ ਸਿੰਘ ਹਰ ਵਕਤ ਆਪਣੀ ਹਸਤੀ ਔਰ ਇੱਜ਼ਤ ਦੀ ਰਖਸ਼ਾ ਆਪ ਕਰ ਸਕੇ। ਅਤੇ ਹੋਰ ਪੌਲੇਟਿਕਸ ਕੀ ਹੁੰਦੇ ਹਨ। ਆਪਣੀ ਹਸਤੀ ਅਤੇ ਇੱਜ਼ਤ ਨੂੰ ਹੀ ਕਾਇਮ ਰਖਣਾ, ਵਧਾਉਣਾ ਇਕ ਇਨਸਾਨ ਦੇ ਅਸਲ ਮਾਅਨੇ ਵਿਚ ਪੌਲੇਟਿਕਸ ਹੁੰਦੇ ਹਨ। ਇਸੇ ਤਰ੍ਹਾਂ ਇਕ ਜਮਾਤ ਦੇ, ਇਕ ਮੁਲਕ ਦੇ। ਸੋ ਮੈਂ ਇਹ ਕਹਿੰਦਾ ਹਾਂ ਕਿ ਗੁਰੂ ਸਾਹਿਬ ਨੇ ਸਿੰਘ ਨੂੰ ਤਲਵਾਰ ਬਖਸ਼ ਕੇ ਉਸ ਨੂੰ ਆਪਣੇ ਪੌਲੇਟਿਕਸ ਦੀ ਵਾਗ ਡੋਰ ਆਪਣੇ ਹੱਥ ਫੜਾਈ ਹੈ। ਇਸੇ ਤਰ੍ਹਾਂ ਜਮਾਤੀ ਤੌਰ ਤੇ ਪੰਥ ਨੂੰ ਆਪਣੇ ਪੌਲੇਟਿਕਸ ਆਪਣੇ ਹੱਥ ਵਿਚ ਤਾਂ ਕਿ ਉਹ ਆਪਣੀ ਹਸਤੀ ਔਰ ਇੱਜ਼ਤ ਆਪ ਕਾਇਮ ਰਖ ਸਕਣ। ਪੰਥ ਆਪਣੀ ਗੁਰੂ ਸਾਹਿਬ ਦੀ ਬਖਸ਼ੀ ਹੋਈ ਇੱਜ਼ਤ ਔਰ ਹਸਤੀ ਕਾਇਮ ਰਖਦਾ ਆਇਆ ਹੈ। ਮਗਰ ਅਜ ਕਾਂਗ੍ਰਸ ਦੇ ਖਿਆਲਾਂ ਦੇ ਜੰਗ ਨੇ ਸਾਡੇ ਪੰਥ ਦਾ ਸ਼ੀਰਾਜ਼ਾ ਤਕਰੀਬਨ ਬਖੇਰ ਦਿਤਾ ਹੈ। ਸਿੰਘ ਜੀ ! ਇਸ ਮੋਹਲਕ ਜੰਗ ਤੋਂ ਬਚੋ। ਅਸੀਂ ਬਹਾਦਰ ਹਾਂ ਮਗਰ ਅਜ ਸਾਨੂੰ ਤਲਵਾਰ ਨਾਲ ਨਹੀਂ ਮਾਰਿਆ ਜਾ ਰਿਹਾ ਜਿਸ ਤੇ ਸਾਡੀ ਬਹਾਦਰੀ ਅਤੇ ਸੂਰ-ਬੀਰਤਾ ਸਾਡੇ ਵਿਰੋਧੀਆਂ ਦਾ ਮੂੰਹ ਤੋੜ ਜੁਆਬ ਦਿੰਦੀ। ਮਗਰ ਅਜ ਅਸੀਂ ਕਾਂਗ੍ਰਸ ਦੇ ਖਿਆਲਾਂ ਦੇ ਜੰਗ ਦਾ ਸ਼ਿਕਾਰ ਬਣੇ ਹੋਏ ਹਾਂ ਔਰ ਖਤਮ ਹੋ ਰਹੇ ਹਾਂ।